


ੴ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 354

ਏਕੰਕਾਰ ਇਕਾਂਗ ਲਿਖਿ ਊੜਾ ਓਅੰਕਾਰ ਲਿਖਾਇਆ

# ਗੁਰਮਤਿ ਦਰਸ਼ਨ ਵਿਚ

# ੴ

# ਦਾ ਸਕੰਲਪ

ਲੇਖਕ : ਡਾਕਟਰ ਮਹਿੰਦਰ ਸਿੰਘ, ਪਟਿਆਲਾ ।

**ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ**

ਡਾਕ ਘਰ ਸਨੌਰ ਪਟਿਆਲਾ ।

ਪੰਜਾਬ ਇੰਡੀਆ

ਮੁੱਖ 80 ਪੈਸੇ

# ਗੁਰਮਤਿ ਦਰਸ਼ਨ ਵਿਚ

# ੴ

# ਦਾ ਸੰਕਲਪ

ਅੱਜ ਤਕ 'ਜਪੁ ਜੀ ਸਾਹਿਬ' ਦੇ ਸੈਂਕੜੇ ਟੀਕੇ ਹੋ ਚੁਕੇ ਹਨ। ਹੋਰ ਭਾਸ਼ਾਵਾਂ - ਅੰਗਰੇਜ਼ੀ, ਹਿੰਦੀ, ਫਾਰਸੀ, ਅਰਬੀ, ਸੰਸਕ੍ਰਿਤ, ਅਤੇ ਉਰਦੂ ਆਦਿ 'ਵਿਚ ਵੀ ਅਨੁਵਾਦ ਹੋ ਚੁਕੇ ਹਨ। ਅਰਥਾਂ ਵਿਚ ਕਿਤੇ ਕਿਤੇ ਸਾਰ ਅਨੁਵਾਦਾਂ ਵਿਚ ਭਿੰਨਤਾ ਪਾਈ ਜਾਂਦੀ ਹੈ। ਇਸ ਦੇ ਕਈ ਕਾਰਨ ਹਨ, ਜਿਨ੍ਹਾਂ ਨੂੰ ਮੁਖ ਤੌਰ ਤੇ ਪੰਜ ਭਾਗਾਂ ਵਿਚ ਵੰਡ ਸਕਦੇ ਹਾਂ ਜੋ ਨਿਮਨ ਲਿਖਤ ਇਸ ਪ੍ਰਕਾਰ ਹਨ :

1. ਅਰਥਾਂ ਦਾ ਸਹੀ ਗਿਆਨ ਨਾ ਹੋਣਾ ਜਾਂ ਟੀਕਾਕਾਰ ਦੇ ਗਿਆਨ ਦਾ ਪਛੋਕੜ ਅਤੇ ਅਰਥ ਬੋਧ ਦੇ ਸਮੇ ਜੋ ਸਭ ਦੇ ਵਖੋ ਵਖਰੇ ਹੁੰਦੇ ਹਨ।
2. ਵਿਆਖਿਆਕਾਰ ਪ੍ਰਨਾਲੀਆਂ ਦਾ ਭਿੰਨ ਭਿੰਨ ਹੋਣਾ।
3. ਸਭ ਤੋਂ ਪਹਿਲਾਂ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਮੁਖ ਤੋਂ ਅਰਥ-ਬੋਧ ਦਾ ਸੁਭਾਗ ਪ੍ਰਾਪਤ ਹੋਇਆ ਸੀ। ਉਹ ਪੂਰਨ ਤੌਰ ਤੇ ਸਹੀ ਸੀ, ਕਿਉਂਕਿ ਗੁਰਬਾਣੀ ਦੇ ਅਰਥ-ਬੋਧ

ਲਈ ਕੇਵਲ ਧਾਰਮਿਕ ਪੁਸਤਕਾਂ ਦੇ ਅਧਿਐਨ ਅਤੇ ਬੁਧੀ-ਬਲ ਹੀ ਕਾਫੀ ਨਹੀਂ ਹੁੰਦਾ, ਜੇਕਰ ਨਾਲ ਅਨੁਭਵੀ ਪ੍ਰਕਾਸ਼ ਨਾ ਹੋਵੇ।

4. ਭਾਈ ਮਨੀ ਸਿੰਘ ਜੀ ਤੋਂ ਅੱਗੇ ਜੋ ਅਰਥ ਪ੍ਰਨਾਲੀ ਚਲੀ, ਸਮੇਂ ਦੇ ਚੱਕਰ ਵਿਚ ਪੈ ਕੇ ਅਰਥ-ਗਿਆਨੀਆਂ ਦੇ ਆਪੋ ਆਪਣੇ ਵਿਚਾਰ ਅਤੇ ਗਿਆਨ ਪੱਧਰ ਦੇ ਵਿਖਰੇਵੇਂ ਕਰਕੇ ਕੁਝ ਅਰਥਾਂ ਵਿਚ ਰਲਾ, ਵਾਧਾ ਘਾਟਾ ਅਤੇ ਫਰਕ ਪੈਂਦਾ ਰਿਹਾ। ਇਸ ਕਰਕੇ ਭਾਈ ਮਨੀ ਸਿੰਘ ਜੀ ਨੂੰ ਜੋ ਅਰਥ, ਵਿਦਵਾਨਾਂ ਦੇ ਮਹਾਨ ਵਿਦਵਾਨ ਸੱਚੇ ਪਾਤਸ਼ਾਹ ਸਤਿਗੁਰੂ ਦਸ਼ਮੇਸ਼ ਜੀ ਤੋਂ ਪ੍ਰਾਪਤ ਹੋਏ ਸੀ, ਅਸਲੀ ਰੂਪ ਵਿਚ ਸਾਡੇ ਪਾਸ ਨਹੀਂ ਪਹੁੰਚ ਸਕੇ।

5. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਥੇ ਸਿਖਾਂ ਨੂੰ ਤੇਗ਼ ਦੇ ਧਨੀ ਬਣਾਇਆ ਸੀ, ਉਥੇ ਆਪ ਉਨ੍ਹਾਂ ਨੂੰ ਕਲਮ ਦੇ ਧਨੀ ਵੀ ਬਨਾਉਣਾ ਚਾਹੁੰਦੇ ਸਨ। ਸਤਿਗੁਰੂ ਪਾਤਸ਼ਾਹ ਹਰ ਪ੍ਰਕਾਰ ਦੀ ਵਿਦਿਆ ਅਤੇ ਸਾਹਿਤਕ ਭੰਡਾਰ ਨਾਲ ਕੌਮ ਨੂੰ ਮਾਲੋ ਮਾਲ ਕਰਨ ਦੀ ਪਰਬਲ ਇੱਛਾ ਰਖਦੇ ਸਨ। ਇਸੇ ਕਰਕੇ ਆਪ ਨੇ ਚੰਗੀ ਸੂਝ-ਬੂਝ ਵਾਲੇ ਪੰਜ ਸਿੰਘ ਕਾਸ਼ੀ ਜੀ ਸੰਸਕ੍ਰਿਤ ਪੜ੍ਹਨ ਲਈ ਭੇਜੇ ਸਨ। ਉਹ ਉਥੇ ਜਾ ਕੇ ਸੰਸਕ੍ਰਿਤ ਦੇ ਉਚ ਕੋਟੀ ਦੇ ਵਿਦਵਾਨ ਅਤੇ ਵੇਦਾਂ ਸ਼ਾਸਤਰਾਂ ਦੇ ਪੂਰੇ ਗਿਆਤਾ ਬਣ ਕੇ ਆਏ। ਉਨ੍ਹਾਂ ਤੋਂ ਇਕ ਨਵੀਂ ਨਿਰਮਲ ਸੰਤਾਂ ਦੀ ਸੰਪਰਦਾਇ ਦਾ ਆਰੰਭ ਹੋਇਆ। ਉਨ੍ਹਾਂ ਤੋਂ ਅੱਗੇ ਤੋਂ ਅੱਗੇ ਹੋਰ ਵੀ ਸੰਸਕ੍ਰਿਤ ਵਿਦਿਆ

ਅਤੇ ਵੇਦਾਂਤ ਦਾ ਅਧਿਐਨ ਚਲਦਾ ਰਿਹਾ। ਇਨ੍ਹਾਂ ਨਿਰਮਲੇ ਵਿਦਵਾਨਾਂ ਨੇ ਸਿੱਖੀ ਮਾਰਗ ਉਤੇ ਵੀ ਚੰਗੇ ਗਰੰਥ ਅਤੇ ਕੋਸ਼ ਆਦਿ ਲਿਖੇ ਪਰ ਸਿਖੀ ਅ ਦਰਜਾ ਉਤੇ ਵਦਾਂਤ ਦਾ ਹਲਕਾ ਪੇਂਟ ਹੋਇਆ ਸਾਫ ਦਿਸ ਰਿਹਾ ਹੈ। ਜੋ ਉਨ੍ਹਾਂ ਵਲੋਂ 'ਜਪੁ ਜੀ ਸਾਹਿਬ' ਦੇ ਸਟੀਕ ਲਿਖੇ ਗਏ ਹਨ, ਕੁਝ ਟੀਕਾਕਾਰਾਂ ਨੇ ਸਤਿਨਾਮ ਤੋਂ ਹੀ ਅਰਥ ਸ਼ੁਰੂ ਕੀਤੇ ਹਨ,

੧ੴ ਅਣਗੌਲਿਆ ਹੀ ਰਹਿਣ ਦਿਤਾ। ਇਸ ਦੇ ਅਰਥ ਹੀ ਨਹੀਂ ਕੀਤੇ। ਕਈਆਂ ਨੇ ਓਅੰਕਾਰ ਦਾ ਨਾਂ ਓਅੰ ਨੂੰ ਹੀ ਅਧਾਰ ਬਣਾ ਕੇ ਅਰਥ ਕੀਤੇ ਹਨ।

ਸੰਸਕ੍ਰਿਤ ਦੇ ਪ੍ਰਸਿਧ ਵਿਦਵਾਨ ਅਤੇ ਕੋਸ਼ਕਾਰ ਪੰਡਤ ਤਾਰਾ ਸਿੰਘ ਨਿਰੋਤਮ ਆਪਣੇ ਜਪੁ ਜੀ ਸਾਹਿਬ ਦੇ ਟੀਕੇ ਵਿਚ ਲਿਖਦੇ ਹਨ ਕਿ 'ਓਅੰ' ਮੰਤਰ ਜਾਂ ਪਦ ਨੂੰ ਤਿੰਨ, ਵਰਗਾਂ, ਬ੍ਰਾਹਮਣ, ਖਤਰੀ ਅਤੇ ਵੈਸ਼ ਨੂੰ ਜਪਣ ਦਾ ਅਧਿਕਾਰ ਹੈ। ਸੂਦਰ ਅਰ ਇਸਤ੍ਰੀਆਂ ਕੋ ਅਧਿਕਾਰ ਨਹੀਂ ਜਪਨ ਦਾ। ੧, ਏਕਾ ਉਹਲਾ ਹੈ ਜਿਸ ਨਾਲ ਇਸਤ੍ਰੀਆਂ ਅਤੇ ਸੂਦਰ ਨੂੰ 'ਓਅੰ' ਕਹਿਣ ਦਾ ਅਧਿਕਾਰ ਮਿਲ ਜਾਂਦਾ ਹੈ।

ਆਮ ਤੌਰ ਤੇ ਨਿਰਮਲੇ ਪੰਡਤਾਂ ਦੀਆਂ ਲਿਖਤਾਂ ਤੋਂ ਇਹੀ ਗੱਲ ਸਪਸ਼ਟ ਹੁੰਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੇਦਾਂ ਸ਼ਾਸਤਰਾਂ ਦੇ ਅਨੁਕੂਲ ਹੀ ਵਿਚਾਰ ਅੰਕਤ ਹਨ, ਜੋ ਖਿਆਲ ਸਚਾਈ ਤੋਂ ਦੂਰ ਹੈ।

ਇਸ ਵਿਚ ਵੀ ਕੋਈ ਸੰਦੇਹ ਨਹੀਂ ਕਿ ਜਦ ਸਿੱਖ ਕੌਮ ਜੰਗਾਂ ਯੁਧਾਂ ਵਿਚ ਮੁਸਲਮਾਨ ਬਾਦਸ਼ਾਹ ਤੇ ਹਾਕਮਾਂ ਦੇ ਜ਼ੁਲਮਾਂ ਦਾ ਸ਼ਿਕਾਰ ਹੋਈ, ਬੁਰੀ ਤਰ੍ਹਾਂ ਉਲਝੀ ਹੋਈ ਸੀ,

ਇਨ੍ਹਾਂ ਨਿਰਮਲੇ ਸਾਧਾਂ ਸੰਤਾਂ ਨੇ ਸਿਖੀ ਪ੍ਰਚਾਰ ਰਾਹੀਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਆਮ ਲੋਕਾਂ ਦੀ ਸ਼ਰਧਾ ਨੂੰ ਕਾਇਮ ਰੱਖਿਆ, ਪਰ ਉਸ ਸਮੇਂ ਹੀ ਬ੍ਰਾਹਮਣਵਾਦ ਦੇ ਕਰਮ ਕਾਂਡ ਸਡੇ ਧਰਮ ਵਿਚ ਪਰਵੇਸ਼ ਕਰ ਗਏ ਸਨ। ਬਾਵਜੂਦ ਉਨ੍ਹਾਂ ਕਰਮ ਕਾਂਡਾਂ ਦੇ ਵਿਰੁਧ ਪ੍ਰਚਾਰ ਮੁਹਿਮ ਜ਼ੋਰਾਂ ਤੇ ਚਲਾਉਣ ਨਾਲ ਵੀ ਅਜੇ ਤਕ ਸਿੱਖ ਕੌਮ ਉਨ੍ਹਾਂ ਵਲੋਂ ਦਖਲ ਕੀਤੇ ਕਰਮ ਕਾਂਡਾਂ ਤੋਂ ਸੁਰਖਰੂ ਨਹੀਂ ਹੋਈ।

ਜਦ ਖਾਲਸਾ ਕਾਲਜ, ਅੰਮ੍ਰਿਤਸਰ ਹੋਂਦ ਵਿਚ ਆਇਆ ਉਥੇ ਸਿੱਖ ਪ੍ਰੋਫੈਸਰਾਂ ਵਿਚ ਜੋ ਪੱਛਮੀ ਵਿਦਿਆ ਕਾਰਨ ਗੁਰਮਤਿ ਦੇ ਸਿਧਾਂਤਾਂ ਦੇ ਸਿੱਖੀ ਮਾਰਗ ਦੇ ਆਦਰਸ਼ਾਂ ਨੂੰ ਵਿਬੇਕ ਬੁਧੀ ਦੇ ਆਸਰੇ ਪੜਚੋਲ ਅਤੇ ਛਾਣਬੀਣ ਕਰਕੇ ਸੋਚਣ ਸਮਝਣ ਦੀ ਮਨੋਬਿਰਤੀ ਪੈਦਾ ਹੋਈ, ਗੁਰਬਾਣੀ ਦੇ ਅਰਥ ਭਾਵ ਨੂੰ ਸਮਝਣ ਲਈ ਪਹਿਲੀਆਂ ਵਿਆਖਿਆ-ਕਾਰ ਪ੍ਰਨਾਲੀਆਂ ਦੀ ਆਬੋ ਹਵਾ ਬਦਲ ਗਈ। ਫੇਰ ਵਿਗਿਆਨਕ ਦ੍ਰਿਸ਼ਟੀਕੋਨ ਅਪਣਾਇਆ ਜਾਣ ਲੱਗਾ।

ਅੱਜ ਦਾ ਹਥਲਾ ਲੇਖ ਵੀ ਉਨ੍ਹਾਂ ਵਲੋਂ ਪ੍ਰਗਟਾਏ ਵਿਚਾਰਾ ਅਤੇ ਖਾਸ ਕਰ ਗੁਰਬਾਣੀ ਦੇ ਸ੍ਰੋਮਣੀ ਵਿਆਖਿਆ-ਕਾਰ ਭਾਈ ਗੁਰਦਾਸ ਜੀ ਦੀ ਰਚਨਾ ਦੇ ਅਧਾਰ ਉਤੇ ਲਿਖਿਆ ਗਿਆ ਹੈ। ਉਸ ਸਮੇਂ ਖਾਲਸਾ ਕਾਲਜ ਦੇ ਪ੍ਰੋਫੈਸਰਾਂ ਵਿਚ ਭਾਈ ਜੋਧ ਸਿਘ, ਪ੍ਰੋ. ਤੇਜਾ ਸਿੰਘ. ਪ੍ਰੋ. ਨਰੈਣ ਸਿਘ, ਬਾਵਾ ਹਰਿ ਕ੍ਰਿਸ਼ਨ ਅਤੇ ਪ੍ਰੋ. ਸਾਹਿਬ ਸਿਘ ਆਦਿ ਦੀ ਸਿੱਖ ਕੌਮ ਦੇ ਅਧਿਆਤਮਕ ਸਾਹਿਤ ਨੂੰ ਬਹੁਤ ਵੱਡੀ ਦੇਣ ਹੈ।

ਸਿੱਖ ਗੁਰੂਆਂ ਨੇ ਆਪਣੀ ਬਾਣੀ ਲੋਕ ਭਾਸ਼ਾ ਵਿਚ ਰਚਕੇ ਇਕ ਮਹਾਨ ਪਰਉਪਕਾਰ ਕੀਤਾ ਹੈ। ਪ੍ਰੋ. ਸਾਹਿਬ ਸਿੰਘ ਨੇ ਸ੍ਰੀ ਗੁਰੂ ਗਰੰਥ ਸਾਹਿਬ ਦਾ ਟੀਕਾ ਸਰਲ ਪੰਜਾਬੀ ਵਿਚ ਕਰਕੇ ਇਕ ਸ਼ਲਾਘਾਯੋਗ ਉਦਮ ਕੀਤਾ ਹੈ ਜੋ ਅਧਿਆਤਮਿਕ ਸਾਹਿਤ ਅਤੇ ਪੰਜਾਬੀ ਭਾਸ਼ਾ ਨੂੰ ਇਕ ਵੱਡੀ ਦੇਣ ਹੈ।

ਉਸ ਸਮੇਂ ਦੇ ਸਾਰੇ ਲੇਖਕਾਂ ਅਤੇ ਵਿਦਵਾਨਾਂ - ਭਾਈ ਸਾਹਿਬ ਭਾਈ ਜੋਧ ਸਿੰਘ, ਪ੍ਰੋ. ਤੇਜਾ ਸਿੰਘ, ਮਾਸਟਰ ਤਾਰਾ ਸਿੰਘ ਅਤੇ ਵੈਦ ਮੋਹਨ ਸਿੰਘ ਆਦਿ ਦੀ ਲਿਖਣ ਸ਼ੈਲੀ ਸਰਲ ਪੰਜਾਬੀ, ਜਨ ਸਧਾਰਨ ਦੇ ਸਮਝਣ ਯੋਗ ਰਹੀ। ਜਦ ਤੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਸਥਾਪਤ ਹੋਈਆਂ ਹਨ, ਵਿਦਵਾਨ ਲੇਖਕਾਂ ਵਲੋਂ ਗੁਰਮਤ ਦੇ ਗੰਭੀਰ ਵਿਸ਼ਿਆਂ ਉਤੇ ਖੋਜ ਪੱਤਰ ਲਿਖਣ ਲਿਖਾਉਣ ਦੀ ਰੀਤ ਚਲੀ ਆ ਰਹੀ ਹੈ, ਇਹ ਇਕ ਚੰਗਾ ਉਪਰਾਲਾ ਹੈ। ਪਰ ਖੋਜ ਪਤਰਾਂ ਦੇ ਲੇਖਕਾਂ ਨੇ ਆਪਣੀ ਲਿਖਣ ਸ਼ੈਲੀ ਜਾਂ ਭਾਸ਼ਾ, ਲੋਕ ਭਾਸ਼ਾ ਤੋਂ ਨਿਖੇੜ ਲਈ ਹੈ ਜੋ ਸਾਡੀ ਮਾਤ-ਭਾਸ਼ਾ ਲਈ ਹਾਨੀਕਾਰਕ ਹੈ।

ਚੰਗਾ ਹੋਵੇ ਜੇਕਰ ਲੇਖਕਾਂ ਨੂੰ ਯੂਨੀਵਰਸਟੀਆਂ ਦੇ ਉਚ ਅਧਿਕਾਰੀਆਂ ਵਲੋਂ ਪ੍ਰੋ. ਸਾਹਿਬ ਸਿੰਘ ਵਾਂਗ ਆਮ ਸਮਝਣ ਵਾਲੀ ਸਰਲ ਪੰਜਾਬੀ ਭਾਸ਼ਾ ਲਿਖਣ ਲਈ ਉਤਸਾਹਤ ਕੀਤਾ ਜਾਵੇ ਤਾਂ ਜੋ ਉਨ੍ਹਾਂ ਦੀਆਂ ਲਿਖਤਾਂ ਜਾਂ ਰਚਨਾਵਾਂ ਤੋਂ ਵੱਧ ਤੋਂ ਵੱਧ ਜਨਤਾ ਲਾਭ ਉਠਾ ਸਕੇ।

ਦਾਸ ਨੇ ਉਪਰ ਲਿਖੇ ਸਿਰਲੇਖ "ਗੁਰਮਤਿ ਦਰਸ਼ਨ

ਵਿਚ '੧ਓ' ਦਾ ਸੰਕਲਪ'' ਦਾ ਵਿਸ਼ਾ ਵਿਚਾਰ ਅਧੀਨ ਲਿਆਉਣ ਲਈ ਕਿਉਂ ਚੁਣਿਆ ? ਇਸ ਦੀ ਕੀ ਮਹੱਤਾ ਜਾ ਮਹਾਨਤਾ ਹੈ ? ਇਸ ਪ੍ਰਥਾਏ ਜਾਂ ਉਤਰ ਵਿਚ ਇਕ ਸੰਖੇਪ ਸਾਖੀ ਪੇਸ਼ ਹੈ। ਜੋ ਨਿਰੁਕਤ ਸ੍ਰੀ ਗੁਰੂ ਗਰੰਥ ਸਾਹਿਬ ਦੀ ਪਹਿਲੀ ਜਿਲਦ ਦੀ ਭੂਮਿਕਾ ਦੇ ਪੰਨੇ 4 ਉਤੇ ਦਰਜ ਹੈ। ਸਾਧੂ ਸਦਾ ਨੰਦ ਕ੍ਰਿਤ 'ਗਿਆਨ ਅਰਕ' ਇਕ ਲਿਖਤੀ ਟੀਕਾ ਹੈ ਜਿਸ ਦੀ ਰਚਨਾ ਸੰਨ 1832 ਜਾਂ ਇਸ ਤੋਂ ਥੋੜ੍ਹੀ ਪਹਿਲਾਂ ਦੀ ਹੈ। ਇਸ ਵਿਚ '੧ਓ' ਦੇ ਵਿਸ਼ੇ ਸੰਬੰਧ ਵਿ. ਇਕ ਕਥਾ ਦਿਤੀ ਹੈ। ਉਸ ਵਿਚੋਂ ਸਤਿਕਾਰ ਸਹਿਤ ਲੈ ਕੇ ਉਸ ਦੀ ਲਿਖੀ ਅਸਲੀ ਭਾਸ਼ਾ ਵਿਚ ਹੀ ਪੇਸ਼ ਹੈ।

''ਐਸੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਚਲੇ ਥੇ ਤਬ ਕਹਿਤ ਭਏ। ਕਿ ਕੋਊ ਐਸਾ ਸਿਖ ਹਇ। ਜੋ ਹਮਾਰੇ ਚਰਨ ਰਕਾਬ ਧਰਣ ਮਾਤ੍ਰ ਕਾਲ ਵਿਖੇ ਸੰਪੂਰਣ ਗਰੰਥ ਸਾਹਿਬ ਦਾ ਭੋਗ ਪਾਵੇ। ਤਬ ਸੰਪੂਰਨ ਸਿੱਖ ਅਸਚਰਮਾਨ ਹੂਏ। ਜੋ ਯਹ ਅਸੰਭਵ ਬਾਤ ਹੈ। ਤਬ ਏਕ ਸਿੱਖ ਜੋ ਤਿਨਕੇ ਰਿਦੇ ਕਾ ਭੇਦੀ ਥਾ ਕਹਤ ਭਯਾ। ਕਿ ਹੇ ਸਰਵਗਯ ਪੁਰਖ, ਦਾਸ ਕੋ ਆਗਿਆ ਹੋਏ ਅਸੇ ਹੀ ਕਰੋ। ਜਬ ਗੁਰੂ ਜੀ ਨੇ ਆਗਿਆ ਦੀਨੀ ਤਬ ਸਿੱਖ ਕਹਾ, ''ਏਕੋ ਅੰਕਾਰ ਸਤਿਗੁਰ ਪ੍ਰਸਾਦਿ।'' ਏਥੇ ਕਹਿਣੇ ਮਾਤ੍ਰ ਵਿਖੇ ਸ੍ਰੀ ਗੁਰੂ ਜੀ ਤੁਰੰਗ ਪਰ ਆਰੂਢ ਹੂਏ। ਅਰ ਬਚਨ ਕੀਆ ਕਿ ਨਿਹਾਲ ਸਿਖਾ। ਤਬ ਸਿੱਖੋਂ ਅਰਦਾਸ ਕਰੀ ਹੇ ਅਨੰਤ ਪੁਰਖ, ਗਰੰਥ ਸਾਹਿਬ ਤੋਂ ਜਿਉ

ਕਾ ਤਿਉ ਰਹਯਾ। ਤਬ ਸ੍ਰੀ ਗੁਰੂ ਜੀ ਕਹਾ ਕਿ
''ਗਿਰੰਥ ਸਾਹਿਬ ਏਕਾ ਹੀ ਮਾਤਰ ਹੈ। ਆਗੈ ਇਸ
ਕਾ ਪਰਮਾਰਥ ਹੈ। ਅਰਥ ਯਹ ਕਿ ਟੀਕਾ ਹੈ''

ਅੱਗੇ ਚਲਕੇ ਨਿਰੁਕਤ ਕਰਤਾ ਨੇ ਲਿਖਿਆ ਹੈ ''ਇਸ ਖਿਆਲ ਦੀਆਂ ਜੜ੍ਹਾਂ ਇਸ ਤੋਂ ਵਧੀਕ ਪੁਰਾਣੀਆਂ ਹਨ। ਪ੍ਰਾਚੀਨ ਚਿੰਤਨ ਇਹੋ ਰਿਹਾ ਹੈ ਕਿ '੧ਓ' ਹੀ ਸਾਰ ਵਸਤੂ ਹੈ। ਗਰੰਥ ਸਾਹਿਬ ਏਕਾ ਹੀ ਮਾਤ੍ਰ ਹੈ, ਬਾਕੀ ਸਾਰੀ ਅਗਲੀ ਬਾਣੀ ਇਸੇ ''੧ਓ'' ਦਾ ਹੀ ਟੀਕਾ ਅਤੇ ਵਿਆਖਿਆ ਹੈ। ਇਸ ਗੱਲ ਦੀ ਪੁਸਟੀ ਲਈ ਅਨੇਕਾਂ ਪ੍ਰਮਾਣ ਮੌਜੂਦ ਹਨ।

ਇਸ ਨੁਕਤੇ ਜਾਂ ਭੇਦ ਨੂੰ ਸਮਝਣ ਲਈ ਇਕ ਵਿਗਿਆਨਕ ਦ੍ਰਿਸ਼ਟੀਕੋਣ ਨਾਲ ਇਹ ਬਹੁਤ ਅਸਾਨ ਹੋ ਸਕਦਾ ਹੈ। ਬੋਹੜ ਬ੍ਰਿਛ ਦਾ ਬੀਜ ਇਕ ਰਾਈ ਜਾਂ ਖਸਖਸ ਦੇ ਬੀਜ ਨਾਲੋਂ ਵੀ ਬਹੁਤ ਬਰੀਕ ਤੇ ਛੋਟਾ ਹੁੰਦਾ ਹੈ, ਉਸ ਨੂੰ ਵੇਖੋ। ਵੱਡ ਵੱਡੇ ਕੱਦ ਦੀਆਂ ਸਾਖਾਂ ਜਾਂ ਟਹਿਣੇ ਟਾਹਣੀਆਂ, ਨੂੰ ਸਮੋਈ ਬੈਠਾ ਹੈ। ਪਤਿਆਂ ਦੀ ਲੰਬਾਈ ਚੌੜਾਈ, ਮੋਟਾਈ ਅਤੇ ਰੰਗ ਰੂਪ, ਸੁਆਦ, ਸੁਗੰਧ, ਕਰੋੜਾਂ ਫਲ ਫੁਲਾਂ ਦੀਆਂ ਡਡੀਆਂ ਅਤੇ ਬ੍ਰਿਛ ਦੇ ਪੱਤਿਆਂ, ਸੱਕ, ਅਤੇ ਜੜ੍ਹਾਂ ਵਿਚ ਕੈਮੀਕਲ ਤੱਤ-ਪਦਾਰਥ Sodium Potassium, Calcium, Iron, Zinc, phosphates ਅਤੇ Vitamines ਆਦਿ ਨੂੰ ਆਪਣੇ ਅੰਦਰ ਸੰਭਾਲੀ ਬੈਠਾ ਹੈ। ਭਾਵ ਬ੍ਰਿਛ ਦੇ ਸਾਰੇ ਕਰੈਕਟਰ ਇਸ ਵਿਚ ਸਮੋਏ ਹੋਏ ਹਨ। ਆਪਣੇ ਅਨੁਕੂਲ ਸਮੇਂ ਅਤੇ ਹਾਲਾਤ ਅੰਦਰ ਇਤਨਾ ਵੱਡਾ ਪਸਾਰਾ ਇਸ ਵਿਚੋਂ ਹੀ ਪਸਰੇਗਾ। '੧ਓ' ਨੂੰ

ਗੁਰਮਤਿ ਵਿਚ ਬੀਜ ਮੰਤਰ ਦਾ ਨਾਮ ਦਿਤਾ ਹੋਇਆ ਹੈ, ਕਿਉਂਕਿ ਏਕੇ ਦਾ ਪਸਾਰਾ ਓਅੰਕਾਰ ਹੈ ਓਅੰਕਾਰ ਦਾ ਪਸਾਰਾ ਮੂਲਮੰਤਰ ਹੈ, ਮੂਲਮੰਤਰ ਦਾ ਪਸਾਰਾ ਜਪੁਜੀ ਸਾਹਿਬ ਹੈ, ਜਪੁਜੀ ਸਾਹਿਬ ਦਾ ਪਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਸ ਤਰ੍ਹਾਂ ਬ੍ਰਿਛ ਨਿਆਈਂ ਕ੍ਰਮਲਾਂ ਟਹਿਣੀਆਂ ਤੇ ਸ਼ਾਖਾਂ ਰਾਹੀਂ ਪੂਰਾ ਰੂਪ ਧਾਰ ਲੈਂਦਾ ਹੈ।

ਤੂੰ ਪੇਡ ਸ਼ਾਖ ਤੇਰੀ ਫੂਲੀ।<br>
ਤੂੰ ਸੂਖਮ ਹੋਆ ਅਸਥੂਲੀ (ਮਾਝ ਮ: 5)<br>
ਸਾਗਰ ਮਹਿ ਬੂੰਦ ਬੂੰਦ ਮਹਿਸਾਗਰ<br>
ਕਵਣੁ ਬੁਝੈ ਬਿਧਿ ਜਾਣੈ (ਰਾਮਕਲੀ ਮ: 1)

ਸ੍ਰਿਸਟੀ ਰਚਨਾ ਵਾਂਗ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਏਕੇ "੧" ਤੋਂ ਆਰੰਭ ਹੁੰਦਾ ਹੈ। ਅੰਤਲ ਪਦ 'ਪਸਾਰੇ' (ਸਭ ਨਾਨਕ ਬ੍ਰਹਮ ਪਸਾਰੇ) ਤੇ ਸਮਾਪਤ ਹੁੰਦਾ ਹੈ। ਸਾਰੀ ਸ੍ਰਿਸਟੀ ਇਕ ਬ੍ਰਹਮ ਦਾ ਪਸਾਰਾ ਹੈ। ਸਾਰਾ ਗੁਰੂ ਗ੍ਰੰਥ ਸਾਹਿਬ ਇਕਾ ਬ੍ਰਹਮ ਗਿਆਨ ਦਾ ਪਸਾਰਾ ਹੈ। ਇਸ ਲਈ ਕਹਿ ਸਕਦੇ ਹਾਂ ਕਿ "੧ੴ" ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੂਲ ਤੱਤ ਹੈ।

ਆਓ ਆਪਾਂ ਹੁਣ ਮੂਲ ਵਿਸ਼ੇ "੧ੴ" ਉਤੇ ਆਪਣੀ ਵਿਚਾਰ ਨੂੰ ਕੇਂਦਰਤ ਕਰੀਏ। ਸਭ ਤੋਂ ਪਹਿਲਾਂ ਇਹ ਜਾਨਣਾ ਜ਼ਰੂਰੀ ਹੈ ਕਿ ਗੁਰਮਤਿ ਵਿਚ ਬ੍ਰਹਮ ਭਾਵ ਵਾਹਿਗੁਰੂ ਦੇ ਦੋ ਸਰੂਪ ਦੱਸੇ ਗਏ ਹਨ :

(1) ਨਿਰਗੁਣ<br>
(2) ਸਰਗੁਣ

ਨਿਰਗੁਣ ਦੇ ਅਖਰੀਂ ਅਰਥ ਹਨ - ਮਾਇਆ ਦੇ ਤਿੰਨ ਗੁਣਾਂ ਰਜ, ਸਤ, ਤਮ ਤੋਂ ਰਹਿਤ, ਸਰਬ ਪ੍ਰਕਾਰ ਦੇ ਅਕਾਰਾਂ ਰਹਿਤ

ਸਰਗੁਣ - ਮਾਇਆ ਦੇ ਤਿਨ ਗੁਣਾਂ ਸਹਿਤ-ਸਰਬ ਪ੍ਰਕਾਰ ਦੇ ਅਕਾਰਾਂ ਸਹਿਤ ਭਾਵ ਪਦਾਰਥਕ ਸੰਸਾਰ ਸਹਿਤ

ਨਿਰਗੁਣ ਸਰੂਪ ਵਾਹਿਗੁਰੂ ਦੇ ਉਸ ਸਰੂਪ ਜਾਂ ਅਵਸਥਾ ਦਾ ਲਖਾਇਕ ਹੈ ਜਦ ਉਸ ਨੇ ਸ੍ਰਿਸ਼ਟੀ ਦੀ ਰਚਨਾ ਨਹੀਂ ਕੀਤੀ ਸੀ ਜਾਂ ਸ੍ਰਿਸ਼ਟੀ ਰਚਨਾ ਦੀ ਸਮਾਪਤੀ ਭਾਵ ਪਰਲੋ ਕਰਕੇ ਕੇਵਲ 'ਏਕ ਹੀ' ਰਹਿ ਜਾਂਦਾ ਹੈ :

ਆਪਨ ਖੇਲੁ ਆਪਿ ਕਰਿ ਦੇਖੈ ।
ਖੇਲ ਸੰਕੋਚੈ ਤਉ ਨਾਨਕ ਏਕੈ,

(ਸੁਖਮਨੀ ਸਾਹਿਬ)

ਤਥਾ - ਖੇਲ ਖਲ਼ ਅਖੇਲ ਖੇਲਨ, ਅੰਤ ਕੋ ਫਿਰ ਏਕ

(ਜਾਪ ਸਾਹਿਬ)

ਅਰਥਾਤ - ਵਾਹਿਗੁਰੂ ਜਗਤ ਰਚਨਾ ਦੀ ਖੇਡ, ਖੇਡਕੇ (ਭਾਵ ਜਗਤ ਰਚਨਾ ਕਰਕੇ ਫਿਰ ਜਗਤ ਪਰਲੋ ਦੀ ਖੇਡ ਖੇਡ ਦਿੰਦੇ ਹਨ, ਆਖਿਰ ਇਕੋ-ਇਕ (ਆਪ ਹੀ ਆਪ) ਰਹਿ ਜਾਂਦੇ ਹਨ ।

ਅਕਾਲ ਪੁਰਖ ਦੀ ਕਿੰਨੀ ਮਹਾਨ ਅਪਾਰ ਸ਼ਕਤੀ ਹੈ ਜੋ ਮਨੁਖੀ ਕਿਆਸ, ਸਮਝ ਤੇ ਵਿਚਾਰ ਤੋਂ ਬਾਹਰ ਹੈ । ਜਗਤ ਰਚਨਾ ਅਤੇ ਉਸ ਦੀ ਸਮਾਪਤੀ ਲਈ ਸਮਾਂ ਕੇਵਲ ਅੱਖ ਫਰਕਣ ਜਿੰਨਾ ਕਾਫੀ ਹੈ ।

ਹਰਨ ਭਰਨ ਜਾ ਕਾ ਨੇਤ੍ਰ ਫੇਰ ।
ਤਿਸ ਕਾ ਮੰਤ੍ਰ ਨ ਜਾਨੈ ਹੋਰ (ਮੰਤ੍ਰ-ਗੁਝਾ ਭੇਦ)
(ਸੁਖਮਨੀ ਸਾਹਿਬ)

ਕੀਤਾ ਪਸਾਉ ਏਕੋ ਕਵਾਉ ।
ਤਿਸ ਤੇ ਹੋਏ ਲਖ ਦਰੀਆਉ (ਜਪੁਜੀ ਸਾਹਿਬ)
ਏਸੇ ਕਰਕੇ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :
ਕੁਦਰਤਿ ਕਵਣ ਕਹਾ ਵੀਚਾਰ

ਅਰਥਾਤ - ਮੇਰੀ ਕੀ ਤਾਕਤ ਹੈ ਕਿ ਮੈਂ ਹੇ ਵਾਹਿਗੁਰੂ ! ਤੇਰੀ ਕੀਤੀ ਰਚਨਾ ਬਾਬਤ ਕੋਈ ਵਿਚਾਰ ਕਰ ਸਕਾਂ ।

ਜਦ ਅਕਾਲ ਪੁਰਖ ਜਗਤ-ਰਚਨਾ ਤੋਂ ਪਹਿਲਾਂ ਜਾਂ ਸਮਾਪਤੀ ਮਗਰੋਂ ਮਾਇਆ ਦੇ ਤਿੰਨਾਂ ਗੁਣਾਂ ਤੋਂ ਨਿਰਲੇਪ ਹੋ ਕੇ ਸੁੰਨ ਸਮਾਧੀ ਭਾਵ ਅਫੁਰ ਸਮਾਧੀ ਵਿਚ ਅਸਥਿਤ ਹੁੰਦੇ ਹਨ, ਉਸ ਅਵਸਥਾ ਨੂੰ ਦਰਸਾਉਣ ਲਈ ਗੁਰ-ਬਾਣੀ ਵਿਚ ਨਿਰਗੁਣ, ਏਕੰਕਾਰ, ਨਿਰੰਕਾਰ, ਅਮਰ, ਅਜੋਨੀ ਅਤੇ ਅਗਮ, ਅਗੋਚਰ ਸ਼ਬਦਾਵਲੀ ਦੀ ਵਰਤੋਂ ਹੋਈ ਮਿਲਦੀ ਹੈ । ਅਗਮ-ਭਾਵ ਪਹੁੰਚ ਤੋਂ ਪਰੇ (inaccessible) ਅਤੇ ਅਗੋਚਰ ਭਾਵ ਮਾਨ ਬੁਧੀ ਗਿਆਨ ਇੰਦ੍ਰੀਆਂ ਦੀ ਪਹੁੰਚ ਤੋਂ ਬਾਹਰ (incomprehensible)

ਨਿਰਗੁਣ ਸਰੂਪ ਵਿਚ ਹਰਪ੍ਰਕਾਰ ਦੀ ਰੂਪ-ਰੇਖਾ ਰਹਿਤ ਹੋਣ ਕਰਕੇ, ਮਨੁਖ ਦੀ ਮਨ-ਬੁਧੀ ਦਾ ਵਿਸ਼ਾ ਨਹੀਂ ਰਹਿ ਜਾਂਦਾ । ਉਸ ਸਮੇਂ ਦੇ ਹਾਲਾਤ ਬਾਰੇ ਗੁਰੂ ਨਾਨਕ ਦੇਵ ਜੀ ਦੇ ਇਕ ਸ਼ਬਦ ਤੋਂ ਝਲਕਾਰਾ ਪੈਂਦਾ ਹੈ ।

ਅਰਬਦ ਨਰਬਦ ਧੁੰਧੂਕਾਰਾ ।
ਧਰਣਿ ਨ ਗਗਨਾ ਹੁਕਮ ਅਪਾਰਾ ।
ਨਾ ਦਿਨ ਰੈਣ ਨ ਚੰਦ ਨ ਸੂਰਜ ।
ਸੁੰਨ ਸਮਾਧ ਲਗਾਇੰਦਾ (1)

... ... ... ... ... ...

... ... ... ... ... ...

... ... ... ... ... ...

(ਮਾਰੂ ਸੋਲਹੇ ਮ: ੧)
ਪੰ. 1035

ਅਰਥਾਤ - ਅਰਬਾ ਖਰਬਾਂ ਵਰ੍ਹੇ ਪਹਿਲਾਂ ਘੁਪ ਅਨ੍ਹੇਰਾ ਸੀ, ਨ ਧਰਤੀ ਸੀ, ਨ ਅਕਾਸ਼, ਇਕੋ ਅਪਾਰ ਹੁਕਮ ਸੀ। ਨ ਦਿਨ ਸੀ ਨ ਰਾਤ ਸੀ। ਇਸ ਲਈ ਉਸ ਅਵਸਥਾ ਅੰਦਰ ਇਹੀ ਕਹਿ ਸਕਦੇ ਹਾਂ, "ਇਕ ਹੀ" ਸੀ ।

ਭਾਰਤ ਅੰਦਰ ਪ੍ਰਾਚੀਨ ਕਾਲ ਤੋਂ ਰੀਤ ਚਲੀ ਆਉਂਦੀ ਹੈ ਕਿ ਜਦਿ ਵੀ ਕੋਈ ਗ੍ਰੰਥ ਰਚੰਤਾ ਆਪਣਾ ਗ੍ਰੰਥ ਲਿਖਣਾ ਆਰੰਭ ਕਰਦਾ ਹੈ, ਸਭ ਤੋਂ ਪਹਿਲਾਂ ਉਹ ਆਪਣੇ ਇਸ਼ਟਦੇਵ ਦਾ ਧਿਆਨ ਧਰ ਉਸ ਦੀ ਅਰਾਧਨਾ ਜਾਂ ਉਪਮਾ ਵਿਚ ਕੁਝ ਸ਼ਬਦ ਲਿਖਦਾ ਹੈ, ਉਸ ਨੂੰ ਮੰਗਲਾ ਚਰਣ ਕਿਹਾ ਜਾਂਦਾ ਹੈ। ਜਿਸ ਵਿਚ ਰਚਨਾਕਾਰ ਆਪਣੇ ਗ੍ਰੰਥ ਵਿਚ ਜਿਸਦਾ ਜ਼ਿਕਰ ਕਰਨਾ ਹੈ ਉਸ ਦੇ ਹੀ ਗੁਣ, ਮਹਿਮਾ, ਲਛਣ ਆਦਿ ਦਾ ਬੋਧ ਕਰਾਉਂਦਾ ਹੈ। ਇਸੀ ਪ੍ਰਕਾਰ ਗੁਰੂ ਨਾਨਕ ਦੇਵ ਜੀ ਸਭ ਤੋਂ ਪਹਿਲਾਂ

ਮੰਗਲਾਚਰਣ ਦੇ ਰੂਪ ਵਿਚ ਮੂਲਮੰਤਰ - "ੴ" ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ

ਅਜੂਨੀ ਸੈਭੰ ਗੁਰ ਪ੍ਰਸਾਦਿ'' ਵਿਚ ਆਪਣੇ ਇਸ਼ਟ ਦੇਵ ਦੇ ਸਰੂਪ ਦਾ ਬੋਧ ਕਰਾ ਰਹੇ ਹਨ।

ਸਭ ਤੋਂ ਪਹਿਲਾਂ ਪਾਰਬ੍ਰਹਮ ਪਰਮੇਸ਼ਰ ਦੇ ਪਰਮ ਜਾਂ ਮੂਲ ਤੱਤ ਨਿਰਗੁਣ ਰੂਪ ਲਈ ਚਿੰਨ੍ਹ ਵਜੋਂ ਏਕਾ '੧' ਲਿਖਕੇ ਆਰੰਭ ਕਰਦੇ ਹਨ ਅਤੇ ਪਾਸ ਹੀ ਓਅੰਕਾਰ ਭਾਵ ਸਰਗੁਣ ਰੂਪ ਬ੍ਰਹਮ ਦੇ ਚਿੰਨ੍ਹ ਲਈ ਖੁਲ੍ਹੇ ਮੂੰਹ ਵਾਲਾ ੳ ਲਿਖ ਦਿਤਾ। ਇਸ ਏਕੇ '੧' ਅਤੇ ਖੁਲ੍ਹੇ ਮੂੰਹ ਵਾਲੇ ਊੜੇ ਚਿੰਨ੍ਹਾਂ ਦਾ ਭੇਦ ਗੁਰਬਾਣੀ ਦੇ ਸ੍ਰਮਣੀ ਵਿਆਖਿਆਕਾਰ ਭਾਈ ਗੁਰਦਾਸ ਜੀ ਦੀ 'ਕੁੰਜੀ' ਰਾਹੀਂ ਖੁਲ੍ਹਿਆ ਹੈ। ਉਹ ਆਪਣੀ ਰਚਨਾ ਵਿਚ ਇਸ ਤਰ੍ਹਾਂ ਵਿਆਖਿਆ ਕਰਦੇ ਹਨ:

ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ ਅਰਥਾਤ - ਅੰਕ ੧ ਲਿਖ ਕੇ ਏਕੰਕਾਰ ਦ੍ਰਿਸ਼ਟਾਇਆ ਅਤੇ ਊੜਾ ੳ ਅੰਕਾਰ ਲਈ ਚਿੰਨ੍ਹ ਵਰਤਿਆ ਹੈ।

ਤਥਾ - ਏਕਾ ਏਕੰਕਾਰ ਲਿਖ ਦੇਖਾਲਿਆ।
ਊੜਾ ਓਅੰਕਾਰ ਪਾਸ ਬਹਾਲਿਆ।

ਭਾਈ ਗੁਰਦਾਸ

ਇਸ ਏਕੇ ਕਾ ਜਾਣੈ ਭੇਉ।
ਆਪੇ ਕਰਤਾ ਆਪੇ ਦਿਉ।

(ਰਾਮਕਲੀ ਮ: ੧)

(ਸ੍ਰੀ ਗੁਰੂ ਗ੍ਰੰਥ ਕੋਸ਼ ਕ੍ਰਿਤ ਭਾਈ ਵੀਰ ਸਿੰਘ ਜੀ ਅਨੁਸਾਰ ਏਕੰਕਾਰ ਦੇ ਅਰਥ ਇਸ ਤਰ੍ਹਾਂ ਲਿਖੇ ਹਨ: ਏਕੰਕਾਰ ਤਾਂ ਉਹ ਕੁਝ ਹੈ ਜੋ ਸਰਬ ਅਕਾਰਾਂ ਥੀ ਰਹਿਤ। ਪਦ ਜਾਂ ਅਵਸਥਾ ਤੋਂ ਪਰੇ)

ਏਥੇ '੧' ਏਕਾ ਓਅੰਕਾਰ ਦਾ ਗਿਣਤੀ ਵਾਚਕ ਜਾਂ ਸੰਖਿਆਵਾਚਕ ਵਿਸ਼ੇਸ਼ਨ (Numerical Adjective) ਨਹੀਂ ਸਗੋਂ ਸਤੰਤਰ ਰੂਪ ਵਿਚ ਨਿਰਗੁਣ ਰੂਪ ਬ੍ਰਹਮ ਲਈ ਸੰਗਿਆ (Name) ਹੈ। ਇਕ ਤਾਂ ਨਿਰਗੁਣ ਰੂਪ ਬ੍ਰਹਮ ਲਈ ਚਿਨ੍ਹ। ਮੂਲ ਮੰਤਰ ਤੋਂ ਮਗਰੋਂ ਅਗਲੀ ਬਾਣੀ ਦਾ ਸਿਲਸਲਾ ਜਪੁਜੀ ਸਾਹਿਬ ਹੈ। ਜੋ ਆਪਣੇ ਮੰਗਲਾਚਰਨ ਨਾਲ ਇਕ ਸਲੋਕ -

ਆਦਿ ਸਚੁ ਜੁਗਾਦਿ ਸਚੁ।
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।

ਤੋਂ ਸ਼ੁਰੂ ਹੁੰਦੀ ਹੈ। ਏਸ ਸਲੋਕ ਵਿਚ ਵੀ ਗੁਰੂ ਸਾਹਿਬ ਪਹਿਲੇ ਆਏ ਮੂਲ ਮੰਤਰ ਵਿਚ ਏਕੇ ਦੇ ਭਾਵ ਅਨੁਸਾਰ ਨਿਰਗੁਣ ਸਰੂਪ ਬ੍ਰਹਮ ਨੂੰ ਹੀ ਧਿਆਉਂਦੇ ਹਨ। ਆਦਿ ਉਹ ਸਮਾਂ ਜਾਂ ਅਵਸਥਾ ਹੈ, ਜਦ ਸ੍ਰਿਸ਼ਟੀ ਦੀ ਰਚਨਾ ਨ ਹੋਈ ਹੋਵੇ, ਸਮੇਂ ਦੇ ਅਰੰਭ ਤੋਂ ਪਹਿਲਾਂ। ਸਮਾਂ ਤਾਂ ਚੰਦ ਸੂਰਜ ਤੋਂ ਹੀ ਨਿਸ਼ਚਿਤ ਹੁੰਦਾ ਹੈ। ਸੋ ਸਪਸ਼ਟ ਤੌਰ ਤੇ ਆਦਿ ਸਚ ਤੋਂ ਉਨ੍ਹਾਂ ਦਾ ਭਾਵ ਨਿਰਗੁਣ ਸਰੂਪ ਬ੍ਰਹਮ ਤੋਂ ਹੀ ਹੈ। ਨਿਰਗੁਣ ਸਰੂਪ ਵਾਹਿਗੁਰੂ ਹਰ ਪ੍ਰਕਾਰ ਦੇ ਆਕਾਰ ਚੱਕਰ ਚਿਹਨ ਤੋਂ ਰਹਿਤ ਹੁੰਦੇ ਹਨ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਸੁਖਮਨੀ ਸਾਹਿਬ ਦੇ ਆਰੰਭ ਵਿਚ ਇਸੇ ਪ੍ਰਕਾਰ ਦੇ 'ਮੰਗਲਾਚਰਣ' ਵਿਚ ਆਦਿ ਗੁਰਏ ਨਮਹ' ਭਾਵ ਮੇਰੀ ਉਸ ਅਕਾਲਪੁਰਖ ਨੂੰ ਨਮਸਕਾਰ ਹੈ ਜੋ ਸ੍ਰਿਸਟੀ ਰਚਨਾਂ ਅਤੇ ਸਮੇਂ ਦੇ ਆਰੰਭ ਤੋਂ ਵੀ ਪਹਿਲਾਂ ਮੌਜੂਦ ਸੀ। ਏਥੇ ਵੀ

ਭਾਵ ਨਿਰਗੁਣ ਸਰੂਪ ਬ੍ਰਹਮ ਦਾ ਹੀ ਹੈ। ਮਨੁਖ ਦੇ ਕਿਆਸ ਵਿਚ ਆਏ ਗੁਣਾਂ ਰਾਹੀਂ ਨਿਰਗੁਣ ਦੇ ਗੁਣਾਂ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਇਸ ਭਾਵ ਨੂੰ ਵਧੇਰੇ ਪ੍ਰਗਟਾਉਣ ਲਈ ਪੰਚਮ ਪਾਤਸ਼ਾਹ ਨੇ ਸੁਖਮਨੀ ਸਾਹਿਬ ਵਿਚ ਸਲੋਕ ਸਮੇਤ 21ਵੀ ਅਸ਼ਟਪਦੀ ਦਾ ਉਚਾਰਨ ਕੀਤਾ ਹੈ :-

ਜਬ ਅਕਾਰੁ ਇਹ ਕਛੁ ਨ ਦ੍ਰਿਸਟੇਤਾ।
ਪਾਪ ਪੁੰਨ ਤਬ ਕਹ ਤੇ ਹੋਤਾ।
ਜਦ ਧਾਰੀ ਆਪਨ ਸੁੰਨ ਸਮਾਧਿ।
ਤਬ ਬੈਰ ਬਿਰੋਧ ਕਿਸੁ ਸੰਗ ਕਮਾਤ।

ਜਦ ਏਹ ਲੇਖ ਲਿਖਣ ਦੇ ਦਿਨਾਂ ਵਿਚ ਮੇਰੇ ਮਨ ਵਿਚ ਨਿਰਗੁਣ ਸਰੂਪ ਬ੍ਰਹਮ ਉਤੇ ਵਿਚਾਰ ਚਲ ਰਹੀ ਸੀ, ਇਕ ਦਿਨ ਸੁਖਮਨੀ ਸਾਹਿਬ ਦੇ ਪਾਠ ਸਮੇਂ 16ਵੀਂ ਅਸ਼ਟਪਦੀ ਦਾ ਜਦ ਸਲੋਕ ਪੜ੍ਹਿਆ।

ਰੂਪ ਨ ਰੇਖ ਨ ਰੰਗ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ।
ਤਿਸਹੇ ਬੁਝਾਏ ਨਾਨਕਾ ਜਿਸ ਹੋਵੇ ਸੁ ਪ੍ਰਸੰਨ।

ਲੇਖਕ ਸੋਚਣ ਲਗਿਆ ਕਿ ਇਹ ਸਲੋਕ ਤਾਂ ਮੂਲਮੰਤਰ ਵਿਚ ਆਏ ਏਕੇ ੧ ਦੀ ਹੀ ਵਿਆਖਿਆ ਹੈ। ਕਿਤੇ ਗੁਰੂ ਸਾਹਿਬ ਨੇ ਇਸ ਅਸ਼ਟਪਦੀ ਵਿਚ ਮੂਲਮੰਤਰ ਦੀ ਵਿਆਖਿਆ ਨਾ ਦਿਤੀ ਹੋਵੇ ਅਸ਼ਟਪਦੀ ਦੀ ਅਖੀਰ ਦੀ ਤੁਕ ਪੜ੍ਹੀ ਜੋ ਮੂਲਮੰਤਰ ਵਾਂਙ ਗੁਰਪ੍ਰਸਾਦਿ ਉਤੇ ਸਮਾਪਤ ਹੋਈ–

'ਗੁਰਪ੍ਰਸਾਦਿ ਨਾਨਕ ਫਲ ਪਾਵੈ'

ਭਾਵ ਗੁਰੂ ਦੀ ਕਿਰਪਾ ਨਾਲ ਵਾਹਿਗੁਰੂ ਦੀ ਪ੍ਰਾਪਤੀ ਦਾ

ਫਲ ਮਿਲ ਜਾਂਦਾ ਹੈ। ਅਸ਼ਟਪਦੀ ਵਿਚ ਓਅੰਕਾਰ ਭਾਵ ਸਰਗੁਣ ਰੂਪ ਬ੍ਰਹਮ ਵਲੋਂ ਸ੍ਰਿਸ਼ਟੀ ਰਚਨਾ ਦਾ ਭਾਵ ਸਮੋਇਆ ਹੋਇਆ ਹੈ। ਇਸ ਵਿਚਾਰ ਦੀ ਪ੍ਰਸ਼ਟੀ ਗੁਰੂ ਸਾਹਿਬ ਨੇ ਆਪ ਹੀ ਇਕ ਤਰ੍ਹਾਂ ਹੋਰ ਵੀ ਪੱਕੀ ਕਰ ਦਿਤੀ ਕਿ ਅੱਗੇ ਜਾ ਕੇ ਜਿਸ ਤਰ੍ਹਾਂ ਮੂਲ ਮੰਤਰ ਮਗਰੋਂ, ਜਪੁਜੀ ਸਾਹਿਬ ਦੇ ਆਰੰਭ ਵਿਚ ਸਲੋਕ ਆਦਿ ਸਚੁ ਜੁਗਾਦਿ ਸਚੁ ......ਦਿਤਾ ਹੋਇਆ ਹੈ, ਏਥੇ ਵੀ ਓਹੀ ਸਲੋਕ 17ਵੀਂ ਅਸ਼ਟਪਦੀ ਦੇ ਆਰੰਭ ਵਿਚ ਦਿਤਾ ਹੋਇਆ ਹੈ, ਸੋ 16ਵੀਂ ਅਸ਼ਟਪਦੀ ਮੂਲਮੰਤਰ ਦੀ ਹੀ ਵਿਆਖਿਆ ਹੈ। ਸਲੋਕ ੧ ਦੀ ਵਿਆਖਿਆ ਹੈ ਅਤੇ ਅਸਟਪਦੀ ਸਰਗੁਣ ਰੂਪ ਓਅੰਕਾਰ ਦੀ ਵਿਆਖਿਆ ਹੈ। ਜਿਸ ਵਿਚ ਤ੍ਰੈ ਗੁਣ ਸਮੇਤ ਹੋ ਕੇ ਸ੍ਰਸਟੀ ਰਚਨਾ ਦਾ ਜ਼ਿਕਰ ਆਉਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੀ ਬਾਣੀ 'ਜਾਪ ਸਾਹਿਬ' ਦੀ ਰਚਨਾਂ ਦੇ ਆਰੰਭ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਨਿਰਗੁਣ ਰੂਪ ਬ੍ਰਹਮ ਦਾ ਧਿਆਨ ਧਰ 'ਮੰਗਲਾਚਰਨ' ਰੂਪ ਵਿਚ ਸੰਕੇਤ ਵਾਲੀ ਭਾਸ਼ਾ ਵਿਚ ਪਹਿਲੀ ਪੰਗਤੀ ਦਾ ਉਚਾਰ ਕਰਦੇ ਹਨ :-

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰ ਪਾਤਿ ਨਹਿਨ ਜਿਹ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ।

ਉਪ੍ਰੋਕਤ ਪੰਗਤੀ ਮੂਲਮੰਤਰ ਵਿਚ ਆਏ ਪਹਿਲੇ ਏਕੇ '੧' ਦੀ ਹੀ ਵਿਆਖਿਆ ਹੈ। ਛੰਦ ਦੀਆਂ ਅਗਲੀਆਂ ਤੁਕਾਂ ਸਰਗੁਣ ਰੂਪ ਬ੍ਰਹਮ ਦੇ ਭਾਵ ਨੂੰ ਪ੍ਰਗਟਾਉਂਦੀਆਂ ਹਨ। ਸੋ ਸਪਸ਼ਟ ਹੈ ਕਿ ਦਸ਼ਮੇਸ਼ ਜੀ ਨੇ ਆਪਣੀ ਬਾਣੀ ਜਾਪ ਸਾਹਿਬ ਵਿਚ ਸਭ ਤੋਂ ਪਹਿਲਾਂ '੧ਓ' ਦੇ ਸੰਕੇਤਾਵਲੀ

ਸ਼ਬਦਾਂ ਵਿਚ '੧ਓ' ਦ ਬਦਲਵੇਂ ਰੂਪ ਵਿਚ ਅਰਾਧਨਾ ਕਰਕੇ ਬਾਣੀ ਦਾ ਆਰੰਭ ਕੀਤਾ ਹੈ।

ਸਤਿਗੁਰ ਨਾਨਕ ਦੇਵ ਜੀ ਨੇ ਨਿਰਗੁਣ ਸਰੂਪ ਲਈ ਏਕੇ ੧ ਕਿਉਂ ਚੁਣਿਆ ? ਅਖਰਾਂ ਵਿਚ ਇਕ ਕਿਉਂ ਨਾ ਲਿਖਿਆ, ਅੰਕ ੧ ਨੂੰ ਵੰਡਿਆ ਨਹੀਂ ਜਾ ਸਕਦਾ, ਜੇਕਰ ਅਖਰਾਂ ਵਿਚ ਇਕ ਲਿਖਿਆ ਹੁੰਦਾ ਤਦ 'ਓਮ' ਦੇ ਤ੍ਰੈ ਅਖਰਾਂ ਓ, ਆਮ ਵਾਂਗ ਬ੍ਰਹਮਾਂ, ਬਿਸ਼ਨ, ਮਹਸ਼ ਵਾਂਗ ਕੁਝ ਗਿਆ ੀ ਫਲਾਸਫਰਾਂ ਨੇ ਈੜੀ ਦਾ ਈਸ਼ਵਰ ਅਤੇ ਕ ਕੱ ੇ ਦਾ ਕੁਰਾਨ ਬਣਾਕੇ ਲਿਖ ਦੇਣੇ ਸੀ, ਵੇਖੋ। ਗੁਰੂ ਸਾਹਿਬ ਨੇ ਮੁਢ ਵਿਚ ਹੀ ਹਿੰਦੂ ਮੁਸਲਮਾਨਾਂ ਨੂੰ ਇਕੱਠਾ ਕਰ ਦਿਤਾ। ਦੂਸਰੇ ਏਕਾ ਗਣਿਤ ਦਾ ਮੂਲ ਹੈ, ਗਣਿਤ ਇਸੇ ਦਾ ਪਸਾਰ ਹੈ। ਦੋ ਏਕੇ ਦੂਆ, ਤਿੰਨ ਏਕੇ ਤੀਆ, ਇਸ ਤਰ੍ਹਾਂ ਏਕਾ ਲਾਇਆ। ਓਅੰਕਾਰ ਵਿਚ ਊੜਾ ਅਖਰਾਂ ਦਾ ਮੁਢ ਹੈ। ਪਰ ਇਸ ਦਾ ਭੇਦ ਤਾਂ ਗੁਰੂ ਹੀ ਜਾਣੇ।

ਇਸ ਵਿਚ ਸੰਦੇਹ ਨਹੀਂ ਕਿ ਓਅੰ ਪਦ ਭਗਤੀ ਅਧਿਆਤਮਿਕ ਸਾਹਿਤ ਵਿਚ ਪਹਿਲਾਂ ਹੀ ਮੌਜੂਦ ਸੀ ਅਤੇ ਉਸ ਦੇ ਉਪਨਿਸ਼ਦਾਂ ਅਤੇ ਪੁਰਾਨਾਂ ਆਦਿ ਵਿਚ ਵਖੋ ਵਖਰੇ ਅਰਥ ਮਿਲਦੇ ਹਨ। ਸਾਡੇ ਕਈ ਸੰਪ੍ਰਦਾਈ ਗਿਆਨੀਆਂ ਤੇ ਨਿਰਮਲੇ ਪੰਡਤਾਂ ਨੇ ਵੀ ਓਅੰਕਾਰ ਦਾ ਮੂਲ ਓਅੰ ਆਧਾਰ ਬਣਾਕੇ ਬਹੁ ਅਰਥਾਂ ਦੇ ਝਮੇਲੇ ਵਿਚ ਪਾਇਆ ਹੈ, ਜੋ ਉਨ੍ਹਾਂ ਦੀ ਭੁੱਲ ਹੈ।

ਗੁਰੂ ਨਾਨਕ ਦੇਵ ਜੀ ਨੇ ਇਸ ਅਰਥ ਝਮੇਲ ਤੋਂ

ਬਚਾਉਣ ਲਈ ਓਅੰ ਉਤੇ ਅਰਧ ਚੱਕਰ ਲਾ ਕੇ ਇਸ ਦੀ ਬਨਾਵਟ ਬਦਲ ਦਿੱਤੀ ਅਤੇ ਉਚਾਰਨ ਬਦਲ ਕੇ ਓਅੰ ਦੀ ਥਾਂ ਓਅੰਕਾਰ ਬਣਾ ਦਿੱਤਾ । ਸੋ ਜਦ ਸ਼ਬਦਾਂ ਦੀ ਬਨਾਵਟ ਅਤੇ ਉਚਾਰਨ ਬਦਲਿਆ ਜਾ ਚੁਕਿਆ ਹੈ, ਫਿਰ ਉਸ ਨੂੰ ਓਅ ਬਣਾਕੇ ਅਰਥ ਕਰਨਾ ਭੁੱਲ ਹੈ । ਗੁਰੂ ਸਾਹਿਬ ਨੇ ਇਕ ਨਵਾਂ ਸ਼ਬਦ ਘੜ ਦਿੱਤਾ, ਜੋ ਉਨ੍ਹਾਂ ਦੀ ਬੋਧਕ ਪ੍ਰਤਿਭਾ ਦਾ ਲਖਾਇਕ ਹੈ । ਓ ਨੂੰ ਓਅੰਕਾਰ ਦਾ ਚਿੰਨ੍ਹ ਬਣਾਕੇ ਲਿਖ ਦਿਤਾ । ਅਰਧ ਚੱਕਰ ਲਾ ਕੇ ਇਸ ਨੂੰ ਅਕਾਰ ਸਹਿਤ ਕਰ ਦਿੱਤਾ ਜੋ ਸਰਗੁਣ ਰੂਪ ਵਾਹਿਗੁਰੂ ਦਾ ਲਖਾਇਕ ਬਣ ਗਿਆ ।

ਨਿਰਗੁਣ - ਅਕਾਰ ਰਹਿਤ ਹੈ ।
ਸਰਗੁਣ - ਅਕਾਰ ਸਹਿਤ ਹੈ ।

ਸਿੰਘ ਸਾਹਿਬ ਭਾਈ ਮਨੀ ਸਿੰਘ ਜੀ ਆਪਣੇ 'ਜਪੁ ਜੀ ਸਾਹਿਬ' ਦੇ ਟੀਕੇ ਵਿਚ ਲਿਖਦੇ ਹਨ ਕਿ ਨਿਰਗੁਣ ਰੂਪ ਵਾਹਿਗੁਰੂ ਨੇ ਚਾਹਿਆ ਕਿ ਮੈਂ ਏਕ ਤੋਂ ਅਨੇਕ ਹੋਵਾਂ ਤਾਂ ਉਨ੍ਹਾਂ ਆਪਣੀ ਇੱਛਾ ਅਨੁਸਾਰ ਮਾਇਆ ਦੇ ਤਿਨ ਗੁਣਾਂ ਸਹਿਤ ਹੋ ਕੇ ਭਾਵ ਸਰਗੁਣ ਰੂਪ ਵਿਚ ਤ੍ਰੈ ਗੁਣਾਂ ਅਤੇ ਪੰਜ ਤੱਤਾਂ ਵਾਲੀ ਸ੍ਰਿਸਟੀ ਰਚੀ ।

ਪ੍ਰਿਥਮ ਕਾਲ ਜਦ ਕੀਆ ਪਸਾਰਾ ।
ਓਅੰਕਾਰ ਤੇ ਸ੍ਰਿਸਟ ਉਪਾਰਾ ।
(ਪਾ: 10 ਬਚਿੱਤਰ ਨਾਟਕ)

ਤਥਾ - ਓਅੰਕਾਰ ਅਕਾਰ ਕਰਿ
ਤ੍ਰੈ ਗੁਣ ਪੰਜ ਤੱਤ ਉਪਜਾਇਆ ।
(ਭਾਈ ਗੁਰਦਾਸ)

ਓਅੰਕਾਰ ਸਭ ਸ੍ਰਿਸਟ ਉਪਾਈ
ਜਹ ਆਪਿ ਰਚਿਓ ਪਰਪੰਚੁ ਅਕਾਰੁ ।
ਤਿਹੁ ਗੁਣ ਮਹਿ ਕੀਨੋ ਬਿਸਥਾਰੁ ।

(ਮਾਰੂ ਮ: 3 ਸੋਲਲੇ)

ਸੋ ੴ ਦੇ ਅਰਥ - ਨਿਰਗੁਣ, ਸਰਗੁਣ ਸਰੂਪ ਵਾਹਿਗੁਰੂ ਦੇ ਹਨ। ਪਰ ਨਿਰਗੁਣ ਤੇ ਸਰਗੁਣ ਦੋਵੇਂ ਨਾਮ ਹਨ ਵਾਹਿਗੁਰੂ ਦੇ।

ਸਰਗੁਣ ਨਿਰਗੁਣ ਥਾਪੇ ਨਾਉਂ
ਦੁਹ ਮਿਲ ਏਕੈ ਕੀਨੋ ਠਾਉ

(ਆਸਾ ਮ: 5)

ਇਹ ਨਾਮ ਕੇਵਲ ਬ੍ਰਹਮ ਗਿਆਨ ਦੇ ਅਸਾਨੀ ਨਾਲ ਸਮਝਣ ਸਮਝਾਉਣ ਲਈ ਬਿਬੇਕ ਅਤੇ ਅਨਭਵੀ ਬੁਧੀ ਵਾਲੇ ਅਧਿਆਤਮਿਕ ਸ਼ਾਸਤ੍ਰੀਆਂ ਨੇ ਹੀ ਬਣਾਏ ਹਨ। ਇਹ ਪੁਛਿਆ ਜਾ ਸਕਦਾ ਹੈ ਕਿ ੴ ਦੇ ਅਰਥ ਕਰਨ ਲਗਿਆਂ 'ਇਕ ਵਾਹਿਗੁਰੂ' ਕਿਉਂ ਸਹੀ ਨਹੀਂ। ਇਸ ਤਰ੍ਹਾਂ ਕਹਿਣ ਜਾਂ ਵਿਚਾਰਨ ਨਾਲ ਆਰੰਭ ਵਿਚ ਆਪਣੇ ਇਸਟਦੇਵ ਦੀ ਅਰਾਧਨਾ ਕਰਨ ਸਮੇਂ, ਸਾਡਾ ਧਿਆਨ ਆਪਣੇ ਪਰਮ ਤੱਤ ਜਾਂ ਮੂਲ ਸੋਮੇ ਨਾਲ ਨਾ ਜੁੜਿਆ ਜਿਸ ਨਾਲ ਸਭ ਤੋਂ ਪਹਿਲਾਂ ਅਤੇ ਆਰੰਭ ਵਿਚ ਹੀ ਜੁੜਨਾ ਚਾਹੀਦਾ ਸੀ।

ਵਾਹਿਗੁਰੂ ਦੇ ਇਕ ਹੋਣ ਬਾਰੇ ਤਾਂ ਸੰਸਾਰ ਦੇ ਸਾਰੇ ਧਰਮਾਂ ਵਿਚ ਕਦੀ ਵੀ ਕੋਈ ਸ਼ੰਕਾ ਪੈਦਾ ਨਹੀਂ ਹੋਈ। ਉਸ ਦੀ ਏਕਤਾ ਵਿਚ ਸਾਰੇ ਹੀ ਸਹਿਮਤ ਹਨ।

ਸਾਹਿਬ ਮੇਰਾ ਏਕੋ ਹੈ ਏਕੋ ਹੈ ਭਾਈ ਏਕੋ ਹੈ ।

ਜਦਿ ਅਸੀਂ ਨਾਮ ਜਪਦੇ ਹਾਂ ਤਾਂ ਨਿਰਗੁਣ ਵਾਹਿਗੁਰੂ ਦਾ, ਜੋ ਅਕਾਰ ਰਹਿਤ ਹੈ, ਇਸੇ ਕਰਕੇ ਅਸੀਂ ਕਿਸੇ ਅਕਾਰ ਦਾ ਧਿਆਨ ਨਹੀਂ ਧਰ ਸਕਦੇ, ਕੇਵਲ ਸ਼ਬਦ ਸੁਰਤ ਦੇ ਮਲ ਨੂੰ ਕਾਇਮ ਰੱਖਣਾ ਹੁੰਦਾ ਹੈ। ਜਦ ਸੇਵਾ ਕਰਦੇ ਹਾਂ, ਤਦ ਸਰਗੁਣ ਦੀ ਸੇਵਾ ਕਰਨ ਸਮੇਂ ਹਰ ਪ੍ਰਕਾਰ ਦੇ ਸੰਬੰਧਤ ਆਕਾਰ ਸਾਡੇ ਸਾਹਮਣੇ ਪ੍ਰਤੱਖ ਹੁੰਦੇ ਹਨ।

ਅੰਤ ਵਿਚ ਇਕ ਗੱਲ ਖਾਸ ਧਿਆਨ ਦੇਣ ਲਈ ਲਿਖ ਰਿਹਾ ਹਾਂ ਕਿ ਜਦ ੧ ਏਕੋ ਦੇ ਅਰਥ ਨਿਰਗੁਣ ਸਰੂਪ ਬ੍ਰਹਮ ਦੇ ਲਿਖੇ ਹਨ, ਉਸ ਦਾ ਭਾਵ ਇਹ ਨਹੀਂ ਕਿ ਵਾਹਿਗੁਰੂ ਦੀ ਏਕਤਾ ਦਾ ਖੰਡਣ ਹੈ, ਸਗੋਂ ਨਿਰਗੁਣ ਕਹਿਣਾ ਉਸ ਦੇ ਇੱਕ ਹਣ ਦਾ ਦ੍ਰਿੜਤਾ ਨਾਲ ਪੱਕਾ ਸਬੂਤ ਹੈ, ਕਿਉਂਕਿ ਨਿਰਗੁਣ ਰੂਪ ਵਿਚ ਤਾਂ ਹੈ ਹੀ 'ਇਕ'। ਇਕ ਬਿਨਾਂ ਹੋਰ ਕੁਝ ਵੀ ਨਹੀਂ। ਇਸ ਲਈ ਨਿਰਗੁਣਤਾ ਵਿਚ ਹੀ ਰੱਬ ਦੀ ਏਕਤ੍ਰ - ਵਾਹਦਾਨੀਅਤ (oneness) ਬਲਵਾਨ ਭਾਵਨਾ ਨਾਲ ਪ੍ਰਗਟ ਹੁੰਦੀ ਹੈ। ਸਰਗੁਣ ਰੂਪ ਵਿਚ ਏਕੋ ਤੋਂ ਅਨੇਕ ਹੋ ਕੇ ਸਰਬ ਵਿਆਪਕ ਹੁੰਦਿਆਂ :

"ਘਟਿ ਘਟਿ ਮਹਿ ਹਰ ਜੂ ਵਸੈ"

ਦੀ ਹਾਲਤ ਹੈ। 'ਅਨੇਕ ਹੈ, ਫਿਰ ਏਕ ਹੈ : ਪਰ ਸ੍ਰਿਸਟੀ ਰਚ ਕੇ ਅਤੇ ਸਰਬ ਵਿਆਪਕਤਾ ਦੀ ਹਾਲਤ ਵਿਚ 'ਉਸ' ਨੇ ਆਪਣੇ ਆਪ ਨੂੰ ਨਿਰਲੇਪ ਅਤੇ ਅਦ੍ਰਿਸ਼ਟ ਰਖਿਆ ਹੈ।

ਉਸ ਦੀ ਰਚਨਾ ਸ਼ਕਤੀ ਨੂੰ ਸਮਝਣਾ ਮਨੁਖੀ

ਸੰਧਕਤਾ ਤੋਂ ਬਾਹਰ ਹੈ ।

ਅਗਮ ਅਗੋਚਰਾ ਤੇਰਾ ਅੰਤ ਨ ਪਾਇਆ ।
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ।
ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖ ਵਖਾਣਏ ।
ਆਖਹਿ ਤ ਵੇਖਹਿ ਸਭੁ ਤੂ ਹੈ ਜਿਨਿ ਜਗਤ ਉਪਾਇਆ ।
ਕਹੈ ਨਾਨਕੁ ਤੂ ਸਦਾ ਅਗਮੁ ਹੈ ਤੇਰਾ
ਅੰਤੁ ਨ ਪਾਇਅ

(ਅਨੰਦੁ ਸਾਹਿਬ - 12)

ਜਬ ਉਦਕਰਖ ਕਰਾ ਕਰਤ ਰਾ
ਪ੍ਰਜਾ ਧਰਤ ਤਬ ਦੇਹ ਅਪਾਰਾ
ਜਬ ਆਕਰਖ ਕਰਤ ਹੋ ਕਬਹੂੰ
ਤੁਮ ਮੈਂ ਮਿਲਤ ਦੇਹ ਧਰ ਸਭਹੂੰ ॥ 13 ॥

(ਚੌਪਈ ਪ: 10)